# PUNJAB VIDHAN SABHA

## DEBATES

*Wednesday, the 14th September, 2016*

**Vol. XIII– No. 4**

OFFICIAL REPORT

CONTENTS



---


**Punjab Vidhan Sabha Secretariat, Chandigarh**

Price : Rs._________.

## PUNJAB VIDHAN SABHA

*Wednesday, the 14th September, 2016*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 10.00 A.M. Mr. Speaker (Doctor Charnjit Singh Atwal) in the Chair.*

_____

## STARRED QUESTIONS AND ANSWERS

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਅਤੇ ਅਜ਼ਾਦ ਮੈਂਬਰ, ਸ਼੍ਰੀ ਰਜਨੀਸ਼ ਕੁਮਾਰ ਸਦਨ ਦੇ ਸ਼ੁਰੂ ਹੋਣ ਤੋਂ ਪਹਿਲਾਂ ਹੀ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ** ** ਨਾਅਰੇ ਲਗਾ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਸਰਦਾਰ ਚਰਨਜੀਤ ਸਿੰਘ ਚੰਨੀ:** ਸਪੀਕਰ ਸਾਹਿਬ, ਮੈਂ ਗੱਲ ਕਰਨੀ ਚਾਹੁੰਦਾ ਹਾਂ।

**ਮਾਨਯੋਗ ਸਪੀਕਰ :** ਪਹਿਲਾਂ ਕੁਐਸਚਨ ਆਵਰ ਅਰੰਭ ਹੋਵੇਗਾ।

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਮੈਂ ਕੁਝ ਕਹਿਣਾ ਚਾਹੁੰਦਾ ਹਾਂ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਪਹਿਲਾਂ ਮੈਨੂੰ ਗੱਲ ਕਰ ਲੈਣ ਦਿਓ।

**ਮਾਨਯੋਗ ਸਪੀਕਰ :** ਪਹਿਲਾਂ ਪਾਰਲੀਮੈਂਟਰੀ ਅਫੇਅਰਜ਼ ਮਨਿਸਟਰ ਦੀ ਗੱਲ ਸੁਣ ਲਈ ਜਾਵੇ..(ਵਿਘਨ, ਸ਼ੋਰ) ** ਨਾਅਰੇ ਰਿਕਾਰਡ ਨਾ ਕੀਤੇ ਜਾਣ।

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਪਹਿਲਾਂ ਇਹ ਆਪਣੀਆਂ ਸੀਟਾਂ ਤੇ ਬੈਠਣ। ਅੱਜ ਇਨ੍ਹਾਂ ਦੇ ਬੜੇ ਇੰਪਾਰਟੈਂਟ ਸਵਾਲ ਲੱਗੇ ਹਨ ਅਤੇ ਕਾਲ ਅਟੈਂਸ਼ਨਾਂ ਵੀ ਲੱਗੀਆਂ ਹਨ।(ਵਿਘਨ, ਸ਼ੋਰ) ਲੋਕਾਂ ਨੂੰ ਤਮਾਸ਼ਾ ਦਿਖਾਉਣ ਦਾ ਕੋਈ ਫਾਇਦਾ ਨਹੀਂ ਹੈ। ਬਿਗਲ ਵੱਜ ਚੁੱਕਿਆ ਹੈ ਅਤੇ ਸਭ ਨੂੰ ਪਤਾ ਲੱਗ ਜਾਵੇਗਾ ਕਿ ਇਹ ਗਲਤ ਹਨ ਜਾਂ ਅਸੀਂ ਗਲਤ ਹਾਂ, ਚੰਗਾ ਕੰਮ ਕੀਤਾ ਹੈ ਜਾਂ

** Not recorded as ordered by the Chair.

[ ਸੰਸਦੀ ਮਾਮਲੇ ਮੰਤਰੀ ]

ਮਾੜਾ ਕੰਮ ਕੀਤਾ ਹੈ। (ਵਿਘਨ, ਸ਼ੋਰ) ਇਸ ਬਾਰੇ ਲੋਕਾਂ ਨੇ ਫੈਸਲਾ ਦੇ ਦੇਣਾ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਖੜ੍ਹਾ ਹਾਂ। ਤੁਸੀਂ ਮੈਨੂੰ ਬੋਲ ਲੈਣ ਦਿਓ।

**ਸੰਸਦੀ ਮਾਮਲੇ ਮੰਤਰੀ :** ਕੱਲ੍ਹ ਸੀ.ਐਮ. ਸਾਹਿਬ ਨੇ ਬੇਨਤੀ ਕੀਤੀ ਅਤੇ ਅੱਜ ਮੈਂ ਬੇਨਤੀ ਕਰਦਾ ਹਾਂ ਕਿ ਇਹ ਆਪਣੀਆਂ ਸੀਟਾਂ ਤੇ ਬੈਠ ਕੇ ਸਦਨ ਦੀ ਕਾਰਵਾਈ ਵਿੱਚ ਪਾਰਟੀਸੀਪੇਟ ਕਰਨ....

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਇਨ੍ਹਾਂ ਨੂੰ ਚੁੱਪ ਕਰਵਾਓ।

(ਇਸ ਸਮੇਂ ਲੀਡਰ ਆਫ ਦਿ ਆਪੋਜ਼ੀਸ਼ਨ, ਸਰਦਾਰ ਚਰਨਜੀਤ ਸਿੰਘ ਚੰਨੀ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਅਤੇ ਅਜ਼ਾਦ ਮੈਂਬਰ, ਸ਼੍ਰੀ ਰਜਨੀਸ਼ ਕੁਮਾਰ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ਬਿਨਾਂ ਆਗਿਆ ਤੋਂ ਬੋਲ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਜੇਕਰ ਇਹ ਕੋਈ ਅੱਛੀ ਤਰਮੀਮ ਦੇਣਗੇ, ਅੱਛਾ ਵਿਚਾਰ ਦੇਣਗੇ ਤਾਂ ਉਸ ਉਤੇ ਜ਼ਰੂਰ ਅਮਲ ਕਰਾਂਗੇ। ਅਸੀਂ ਚਾਹੁੰਦੇ ਹਾਂ ਕਿ ਇਹ ਕਾਰਵਾਈ ਵਿੱਚ ਹਿੱਸਾ ਲੈਣ। (ਵਿਘਨ, ਸ਼ੋਰ) ਇਨ੍ਹਾਂ (ਆਪੋਜ਼ੀਸ਼ਨ ਪਾਰਟੀ ਵੱਲ ਇਸ਼ਾਰਾ) ਵਿੱਚ ਬੜੇ ਅੱਛੇ ਤੇ ਸਿਆਣੇ ਪਾਰਲੀਮੈਂਟੇਰੀਅਨ ਹਨ, (ਵਿਘਨ, ਸ਼ੋਰ) ਇਹ ਅੱਛੇ ਵਿਚਾਰ ਰੱਖਣ, ਅਸੀਂ ਸਵਾਗਤ ਕਰਾਂਗੇ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਤੁਹਾਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪਹਿਲਾਂ ਤਾਂ ਤੁਸੀਂ ਅੱਜ ਦਾ ਇਹ ਮਾਹੌਲ ਦੇਖੋ। ਕੀ ਇਹ ਵਿਧਾਨ ਸਭਾ ਦਾ ਸੈਸ਼ਨ ਚਾਲੂ ਕਰਨ ਵਾਲਾ ਮਾਹੌਲ ਹੈ? ਸਾਡੇ ਚਾਰੇ ਪਾਸੇ ਪੁਲਿਸ ਖੜ੍ਹੀ ਹੈ। ਸਰਕਾਰ ਨੂੰ ਕਿਸ ਚੀਜ਼ ਦਾ ਡਰ ਹੈ? ਐਮ.ਐਲ.ਏਜ਼ ਤੋਂ ਵੀ ਡਰ ਹੈ? ਕੱਲ੍ਹ ਮੁੱਖ ਮੰਤਰੀ ਜੀ ਸਾਡੇ ਕੋਲ ਆਏ ਸੀ, ਕੀ ਅਸੀਂ ਇਨ੍ਹਾਂ ਨੂੰ ਫੜ੍ਹ ਲਿਆ? ਕੀ ਤੁਹਾਨੂੰ ਕੋਈ ਡਰ ਹੈ? ਇਹ ਤੁਸੀਂ ਪੰਜਾਬ ਦੇ ਮਾਹੌਲ ਦਾ ਕੀ ਕਰ ਰਹੇ ਹੋ? (ਆਪੋਜ਼ੀਸ਼ਨ ਪਾਰਟੀ ਵੱਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ)

ਦੂਜੀ ਬੇਨਤੀ ਮੈਂ ਇਹ ਕਰਨੀ ਚਾਹੁੰਦਾ ਹਾਂ ਕਿ ਅਸੀਂ ਪੰਜਾਬ ਦੇ ਮੁੱਦਿਆਂ

ਤੇ ਬਹਿਸ ਮੰਗੀ ਸੀ, ਅਸੀਂ ਕਿਸਾਨੀ ਤੇ ਡਿਸਕਸ਼ਨ ਚਾਹੁੰਦੇ ਹਾਂ, ਅਸੀਂ ਪੰਜਾਬ ਦੇ ਦਲਿਤ ਵਰਗ ਤੇ ਡਿਸਕਸ਼ਨ ਚਾਹੁੰਦੇ ਹਾਂ, ਅਸੀਂ ਪੰਜਾਬ ਦੇ ਕਰਜ਼ੇ ਦੀ ਮਾਫੀ ਸਬੰਧੀ ਡਿਸਕਸ਼ਨ ਚਾਹੁੰਦੇ ਹਾਂ, ਅਸੀਂ ਸ਼ਹਿਰਾਂ ਦੀ ਗੱਲ ਕਰਨੀ ਚਾਹੁੰਦੇ ਹਾਂ, ਅਸੀਂ ਇੰਡਸਟਰੀ ਦੀ ਗੱਲ ਕਰਨਾ ਚਾਹੁੰਦੇ ਹਾਂ। ਅਸੀਂ ਨੋ ਕਾਂਫੀਡੈਂਸ ਮੋਸ਼ਨ ਲਿਆਂਦਾ ਸੀ ਅਤੇ ਉਸ ਤੇ ਲੋਕਤੰਤਰਿਕ ਤਰੀਕੇ ਨਾਲ ਬਹਿਸ ਸ਼ੁਰੂ ਹੋਈ ਲੇਕਿਨ ਮੈਂ ਉਸ ਤੇ ਸਿਰਫ ਪੰਜ ਮਿੰਟ ਬੋਲਿਆ ਸੀ। ਜੇ ਕਿਸੇ ਨੂੰ ਮੇਰੀ ਗੱਲ ਤੇ ਇਤਰਾਜ਼ ਸੀ ਤਾਂ ਤੁਸੀਂ ਹਾਊਸ ਐਡਜਰਨ ਕਰਕੇ ਸਾਨੂੰ ਉਥੇ ਬੁਲਾ ਲੈਂਦੇ ਅਤੇ ਸਮਝੌਤਾ ਕਰਾ ਕੇ ਬਹਿਸ ਕਰਵਾਉਂਦੇ, ਡਿਸਕਸ਼ਨ ਕਰਵਾਉਂਦੇ । ਇਹ ਕਿਹੜਾ ਤਰੀਕਾ ਹੋਇਆ ਕਿ ਪੰਜਾਬ ਦੀ ਆਪੋਜ਼ੀਸ਼ਨ ਦੀ ਅਵਾਜ਼ ਨੂੰ ਬਿਲਕੁਲ ਖਤਮ ਕਰਨ ਵਾਸਤੇ ਤੁਸੀਂ ਉਧਰੋਂ ਆਏ ਅਤੇ ਇਕਦਮ ਬਿਨਾਂ ਵੋਟਿੰਗ ਕਰਵਾਏ ਸਾਰਾ ਕੁਝ ਖਤਮ ਕਰਕੇ ਉੱਠ ਕੇ ਚਲੇ ਗਏ। ਨਾ ਉਸ ਦਿਨ ਨੋ ਕਾਂਫੀਡੈਂਸ ਮੋਸ਼ਨ ਦਾ ਕੋਈ ਫੈਸਲਾ ਹੋਇਆ, ਨਾ ਹੋਰ ਕੁਝ ਹੋਇਆ। ਅਸੀਂ ਬੇਨਤੀ ਕਰਦੇ ਹਾਂ ਕਿ ਜਿਥੇ ਗੱਲ ਛੱਡ ਕੇ ਗਏ ਸੀ, ਅੱਜ ਉਥੋਂ ਹੀ ਨੋ ਕਾਂਫੀਡੈਂਸ ਮੋਸ਼ਨ ਤੇ ਬਹਿਸ ਸ਼ੁਰੂ ਕਰੋ। ਉਸ ਦਿਨ ਨੋ ਕਾਂਫੀਡੈਂਸ ਮੋਸ਼ਨ ਸਬੰਧੀ ਕੋਈ ਗੱਲ ਨਹੀਂ ਹੋਈ। ਕੋਈ ਫੈਸਲਾ ਨਹੀਂ ਲਿਆ ਗਿਆ।(ਵਿਘਨ, ਸ਼ੋਰ)

**ਮਾਨਯੋਗ ਸਪੀਕਰ :** ਨਹੀਂ, ਨਹੀਂ। ਬਕਾਇਦਾ ਵੋਟਿੰਗ ਹੋਈ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਅਸੀਂ ਚਾਹੁੰਦੇ ਹਾਂ ਕਿ ਪਹਿਲਾਂ ਸਾਨੂੰ ਉਸ ਤੇ ਡਿਸਕਸ਼ਨ ਦਾ ਮੌਕਾ ਦਿੱਤਾ ਜਾਵੇ। ਅਸੀਂ ਇੱਥੇ ਪੰਜਾਬ ਦੇ ਲੋਕਾਂ ਦੀ ਗੱਲ ਕਰਨੀ ਚਾਹੁੰਦੇ ਹਾਂ। ਤੁਸੀਂ ਸਾਨੂੰ ਲੋਕਾਂ ਦੀ ਗੱਲ ਕਰਨ ਦਾ ਮੌਕਾ ਦਿਓ। ਅਸੀਂ ਇੱਥੇ ਕੀ ਕਰਨ ਆਉਂਦੇ ਹਾਂ? ਅਸੀਂ ਲੋਕਾਂ ਦੀ ਗੱਲ ਕਰਨ ਆਉਂਦੇ ਹਾਂ। ਇੱਥੇ ਆਉਣ ਦਾ ਕੀ ਫਾਇਦਾ ਜੇ ਸਾਨੂੰ ਮੌਕਾ ਹੀ ਨਹੀਂ ਮਿਲਣਾ।

(ਇਸ ਸਮੇਂ ਮਾਲ ਤੇ ਮੁੜ ਵਸੇਬਾ ਮੰਤਰੀ, ਸਰਦਾਰ ਬਿਕਰਮ ਸਿੰਘ ਮਜੀਠੀਆ ਬਿਨਾਂ ਆਗਿਆ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ਸਦਨ ਵਿੱਚ ਸ਼ੋਰ ਹੋਣ ਕਾਰਨ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਉਸ ਦਿਨ ਮੈਂ ਗੁਰਬਾਣੀ ਦੀ ਤੁਕ ਬੋਲ ਰਿਹਾ ਸੀ। ਕੀ ਇਨ੍ਹਾਂ ਨੂੰ ਗੁਰਬਾਣੀ ਤੋਂ ਵੀ ਨਫਰਤ ਹੈ? (ਵਿਘਨ, ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ

ਹਾਜ਼ਰ ਕਾਫੀ ਮੈਂਬਰ ਸਾਹਿਬਾਨ ਅਤੇ ਅਜ਼ਾਦ ਮੈਂਬਰ ਸ਼੍ਰੀ ਰਜਨੀਸ਼ ਕੁਮਾਰ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ** ** ** ਨਾਹਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ। ਸਦਨ ਵਿੱਚ ਬਹੁਤ ਸ਼ੋਰ ਹੋਣ ਕਾਰਨ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਅਸੀਂ ਡਿਸਕਸ਼ਨ ਕਰਨਾ ਚਾਹੁੰਦੇ ਹਾਂ। ਮੈਂ ਸਿਰਫ ਪੰਜਾਬ ਦੇ ਮੁੱਦਿਆਂ ਤੇ ਬਹਿਸ ਕਰਨੀ ਚਾਹੁੰਦਾ ਹਾਂ...(ਵਿਘਨ)(ਸ਼ੋਰ) ਸਾਰੀ ਆਪੋਜ਼ੀਸ਼ਨ ਪਾਰਟੀ ਸਿਰਫ ਪੰਜਾਬ ਦੇ ਮੁੱਦਿਆਂ ਤੇ ਬਹਿਸ ਕਰਨਾ ਚਾਹੁੰਦੀ ਹੈ। ਪੱਤਰਕਾਰ ਨੋਟ ਕਰ ਲੈਣ। ਇਹ ਲੋਕ ਸਾਨੂੰ ਇੱਥੇ ਗਲਤ ਸਾਬਤ ਕਰਕੇ ਪੰਜਾਬ ਦੇ ਮੁੱਦਿਆਂ ਤੇ ਬਹਿਸ ਨਹੀਂ ਕਰਨ ਦੇ ਰਹੇ। (ਵਿਘਨ)(ਸ਼ੋਰ) ਅਸੀਂ ਫੇਰ ਕਹਿੰਦੇ ਹਾਂ, ਬਾਦਲ ਸਾਹਿਬ, (ਵਿਘਨ)(ਸ਼ੋਰ) ਜੇ ਕਰ ਤੁਹਾਡੇ ਵਿੱਚ ਕੋਈ ਲੋਕਤੰਤਰ ਦਾ ਮਾਦਾ ਹੈ ਤਾਂ ਪੰਜਾਬ ਦੀ ਆਪੋਜ਼ੀਸ਼ਨ ਨੂੰ ... (ਵਿਘਨ)(ਸ਼ੋਰ)

------

## SHORT ADJOURNMENT OF THE HOUSE

**ਮਾਨਯੋਗ ਸਪੀਕਰ :** ਸਦਨ 15 ਮਿੰਟ ਲਈ ਸਥਗਿਤ ਕੀਤਾ ਜਾਂਦਾ ਹੈ।

*10.05 ਵਜੇ ਸਵੇਰ (*ਇਸ ਸਮੇਂ ਸਦਨ 15 ਮਿੰਟ ਲਈ ਸਥਗਿਤ ਹੋ ਗਿਆ ਅਤੇ ਸਦਨ 10.20 ਵਜੇ ਸਵੇਰ ਮੁੜ ਇਕੱਤਰ ਹੋਇਆ।)

------------

## DHARNA

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿਚ ਕੁਝ ਮੈਂਬਰ ਸਾਹਿਬਾਨ ਅਵਿਸ਼ਵਾਸ ਪ੍ਰਸਤਾਵ ਤੇ ਬਹਿਸ ਦੇ ਮੁੱਦੇ ਤੇ ਵਿਰੋਧੀ ਧਿਰ ਵੱਲੋਂ ਸਮੇਂ ਦੀ ਮੰਗ ਨੂੰ ਲੈ ਕੇ ਸਮਾਂ ਨਾ ਦਿੱਤੇ ਜਾਣ ਦੇ ਵਿਰੋਧ ਵਿੱਚ ਅਤੇ ਅਜ਼ਾਦ ਮੈਂਬਰ, ਸਰਦਾਰ ਬਲਵਿੰਦਰ ਸਿੰਘ ਬੈਂਸ ਅਤੇ ਸਰਦਾਰ ਸਿਮਰਜੀਤ ਸਿੰਘ ਬੈਂਸ ਕਾਗਜ਼ ਤੇ ਹੱਥ ਲਿਖਤ ਬੈਨਰ ਲੈ ਕੇ ਰਾਜਸਥਾਨ

** Not recorded as ordered by the Chair.

ਨੂੰ 1965 ਤੋਂ ਦਿੱਤੇ ਜਾ ਰਹੇ ਨਹਿਰੀ ਪਾਣੀ ਦੀ ਕੀਮਤ ਵਸੂਲਣ ਲਈ ਰਾਜਸਥਾਨ ਸਰਕਾਰ ਨੂੰ ਬਿੱਲ ਭੇਜਣ ਦੇ ਮੁੱਦੇ ਤੇ ਵੈੱਲ ਆਫ ਦਿ ਹਾਊਸ ਵਿਚ ਧਰਨਾ ਮਾਰ ਕੇ ਬੈਠ ਗਏ।)

**Mr. Speaker :** Please go to your seats. (ਵਿਘਨ...ਸ਼ੋਰ)

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਤੁਸੀਂ ਹਾਊਸ ਐਡਜਰਨ ਕੀਤਾ। ਮੈਂ ਵੇਟ ਕਰ ਰਿਹਾ ਸੀ ਕਿ ਤੁਸੀਂ ਸ਼ਾਇਦ ਲੀਡਰ ਆਫ ਦਿ ਹਾਊਸ ਅਤੇ ਸੀ.ਐਲ.ਪੀ. ਲੀਡਰ ਨੂੰ ਬੁਲਾ ਕੇ ਕੋਈ ਇਸ ਮਸਲੇ ਦਾ ਹੱਲ ਕੱਢੋਗੇ ਪਰ ਸਪੀਕਰ ਸਾਹਿਬ, ਤੁਸੀਂ ਜਿਹੜਾ ਕੰਮ ਕੀਤਾ ਹੈ ** ** ** (ਵਿਰੋਧੀ ਧਿਰ ਵੱਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ) (ਵਿਘਨ...ਸ਼ੋਰ)

**ਮਾਨਯੋਗ ਸਪੀਕਰ :** ਜਿਹੜੇ ਚੇਅਰ ਬਾਰੇ ਲਫਜ਼ ਕਹੇ ਗਏ ਹਨ, ਉਹ ਐਕਸਪੰਜ ਕਰ ਦੇਣਾ ।

**ਉਪ ਮੁੱਖ ਮੰਤਰੀ :** ਜਾਖੜ ਸਾਹਿਬ, ਤੁਸੀਂ ਇੰਨਾ ਝੂਠ ਨਾ ਬੋਲੋ। ਸਾਨੂੰ ਤੁਹਾਡੇ ਤੇ ਸ਼ਰਮ ਆਉਂਦੀ ਹੈ। ਇੰਨਾ ਝੂਠ ਨਾ ਬੋਲਿਆ ਕਰੋ। (ਵਿਘਨ...ਸ਼ੋਰ)

**ਸ਼੍ਰੀ ਸੁਨੀਲ ਜਾਖੜ :** ** ** ਸਪੀਕਰ ਸਾਹਿਬ, ਤੁਸੀਂ ਹਾਊਸ 15 ਮਿੰਟ ਲਈ ਐਡਜਰਨ ਕਿਉਂ ਕੀਤਾ? (ਵਿਘਨ...ਸ਼ੋਰ)

**ਮਾਨਯੋਗ ਸਪੀਕਰ :** ਮੈਂ ਇਹ ਚਾਹੁੰਦਾ ਸੀ ਕਿ ਤੁਸੀਂ ਆਪਣੀਆਂ ਸੀਟਾਂ ਤੇ ਬੈਠ ਜਾਓ। ਮੈਂ ਤੁਹਾਨੂੰ ਮੌਕਾ ਦੇਣਾ ਚਾਹੁੰਦਾ ਹਾਂ। ਮੈਂ ਚਾਹੁੰਦਾ ਹਾਂ ਕਿ ਹਾਊਸ ਸਮੂਥਲੀ ਚੱਲੇ।(ਵਿਘਨ...ਸ਼ੋਰ)

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਸਾਡੀ ਇਕੋ ਇਕ ਮੰਗ ਸੀ ਕਿ ਸਾਨੂੰ ਨੋ ਕਾਂਫੀਡੈਂਸ ਮੋਸ਼ਨ ਤੇ ਬਹਿਸ ਦਾ ਮੌਕਾ ਦਿਓ। ਤੁਸੀਂ ਪਹਿਲਾਂ ਸਾਨੂੰ ਪਰਾਮਿਸ ਕੀਤਾ ਕਿ ਜਿੰਨਾ ਸਮਾਂ ਤੁਸੀਂ ਬੋਲਣਾ ਚਾਹੁੰਦੇ ਹੋ, ਬੋਲ ਲੈਣਾ then you bring it brought it down to 40 minutes. ਫਿਰ ਤੁਸੀਂ ਕਹਿੰਦੇ ਕਿ ਮੈਂ ਗੌਰ ਕਰਾਂਗਾ.. ** ** (ਵਿਘਨ...ਸ਼ੋਰ) **

**ਮਾਨਯੋਗ ਸਪੀਕਰ:** ਮੈਂ ਤੁਹਾਨੂੰ ਕਿਹਾ ਸੀ ਕਿ ਜੇਕਰ ਲੋੜ ਪਈ ਤਾਂ ਆਪਾਂ ਸਮਾਂ ਐਕਸਟੈਂਡ ਕਰ ਲਵਾਂਗੇ..(ਵਿਘਨ...ਸ਼ੋਰ)

**Shri Sunil Jakhar :** The Chair has to be impartial. Whatever standards you may have...(interruptions) Chair has to

---

** Expunged/Not recorded as ordered by the Chair.

[ Shri Sunil Jakhar ]

be impartial. I am nobody to comment on your moral authority but I will definitely ask for impartiality from this Chair, not from you. I am referring to the Chair. ਸਪੀਕਰ ਸਾਹਿਬ, ਸਾਨੂੰ ਨੋ ਕਾਂਫੀਡੈਂਸ ਮੋਸ਼ਨ ਇਸੇ ਕਰਕੇ ਮੂਵ ਕਰਨਾ ਪਿਆ ਕਿਉਂਕਿ ** ** (ਵਿਘਨ...ਸ਼ੋਰ)

**ਮਾਨਯੋਗ ਸਪੀਕਰ :** ਮੈਂ ਹੁਣ ਵੀ ਤੁਹਾਨੂੰ ਬੇਨਤੀ ਕਰਦਾ ਹਾਂ ਕਿ ਤੁਸੀਂ ਆਪਣੀਆਂ ਆਪਣੀਆਂ ਸੀਟਾਂ ਤੇ ਜਾਓ ਤਾਂ ਜੋ ਹਾਊਸ ਦੀ ਕਾਰਵਾਈ ਚੱਲ ਸਕੇ।

**ਸ਼੍ਰੀ ਸੁਨੀਲ ਜਾਖੜ :** **

(ਇਸ ਸਮੇਂ ਸਿੱਖਿਆ ਮੰਤਰੀ, ਡਾਕਟਰ ਦਲਜੀਤ ਸਿੰਘ ਚੀਮਾ, ਮਾਲ ਤੇ ਮੁੜ ਵਸੇਬਾ ਮੰਤਰੀ, ਸਰਦਾਰ ਬਿਕਰਮ ਸਿੰਘ ਮਜੀਠੀਆ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਰਦਾਰ ਵਿਰਸਾ ਸਿੰਘ ਵਲਟੋਹਾ, ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ, ਜਿਸ ਕਾਰਨ ਸਦਨ ਵਿਚ ਬਹੁਤ ਸ਼ੋਰ ਹੋਣ ਕਾਰਨ ਸਾਫ ਸੁਣਾਈ ਨਹੀਂ ਸੀ ਦੇ ਰਿਹਾ।)

**ਮਾਨਯੋਗ ਸਪੀਕਰ :** ਨਹੀਂ, ਨਹੀਂ, ਮੈਂ ਆਪਣੇ ਫਰਜ਼ ਅਤੇ ਡਿਊਟੀ ਨੂੰ ਬੜੀ ਚੰਗੀ ਤਰ੍ਹਾਂ ਸਮਝਦਾ ਹਾਂ। ਮੈਂ ਹੁਣ ਵੀ ਤੁਹਾਨੂੰ ਬੇਨਤੀ ਕਰਦਾ ਹਾਂ ਕਿ ਪਲੀਜ਼ ਤੁਸੀਂ ਆਪਣੀਆਂ ਆਪਣੀਆਂ ਸੀਟਾਂ ਤੇ ਜਾਓ। ਮੈਂ ਹਾਊਸ ਨੂੰ ਚਲਾਉਣਾ ਚਾਹੁੰਦਾ ਹਾਂ।

**ਸ਼੍ਰੀ ਸੁਨੀਲ ਜਾਖੜ:** ** ** (ਵਿਘਨ...ਸ਼ੋਰ)

**ਮਾਲ ਤੇ ਮੁੜ ਵਸੇਬਾ ਮੰਤਰੀ :** ਸਪੀਕਰ ਸਾਹਿਬ, ਤੁਸੀਂ ਹਾਊਸ ਦਾ ਕੰਮ ਸ਼ੁਰੂ ਕਰੋ।

**ਮਾਨਯੋਗ ਸਪੀਕਰ :** ਮੈਂ ਤੁਹਾਡੇ ਕਹਿਣ ਤੇ ਨਹੀਂ ਕਰਨਾ, ਮੈਨੂੰ ਪਤਾ ਹੈ ਜੋ ਕਰਨਾ ਹੈ। (ਵਿਘਨ...ਸ਼ੋਰ)

**ਸ਼੍ਰੀ ਸੁਨੀਲ ਜਾਖੜ :** ** ** (ਵਿਘਨ...ਸ਼ੋਰ)

**Mr. Speaker :** Whosoever speaks without my permission, ਉਹ ਐਕਸਪੰਜ ਕਰ ਦੇਣਾ। (ਵਿਘਨ...ਸ਼ੋਰ)

**ਸ਼੍ਰੀ ਸੁਨੀਲ ਜਾਖੜ: ** ** ****

---

** Expunged/Not recorded as ordered by the Chair.

**ਮਾਨਯੋਗ ਸਪੀਕਰ :** ਜਦੋਂ ਮੈਨੂੰ ਪਤਾ ਲੱਗਿਆ ਮੈਂ ਉਸੇ ਵਕਤ ਹੀ ਲਾਈਟ ਦਾ ਅਰੇਂਜਮੈਂਟ ਕਰਵਾ ਦਿੱਤਾ। ਜਦੋਂ ਮੇਰੇ ਨੋਟਿਸ ਵਿੱਚ ਆਇਆ ਕਿ ਏ.ਸੀ. ਵਗੈਰਾ ਨਹੀਂ ਚੱਲੇ, ਉਦੋਂ ਹੀ ਮੈਂ ਤੁਹਾਡੇ ਲਈ ਏ.ਸੀ. ਚਲਵਾ ਦਿੱਤੇ। ਮੈਂ ਹੋਰ ਕੀ ਕਰ ਸਕਦਾ ਸੀ? ਆਪਣਾ ਕੁਐਸਚਨ ਆਵਰ ਦਾ ਸਮਾਂ ਨਿਕਲ ਰਿਹਾ ਹੈ। ਬਹੁਤ ਟਾਈਮ ਵੇਸਟ ਹੋ ਰਿਹਾ ਹੈ। (ਵਿਘਨ) (ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ਮਾਨਯੋਗ ਸਪੀਕਰ ਸਾਹਿਬ ਨੂੰ ਆਪੋਜ਼ੀਸ਼ਨ ਪਾਰਟੀ ਦੇ ਮੈਂਬਰਾਂ ਦੇ ਮਾਈਕ ਆਨ ਕਰਨ ਲਈ ਬੇਨਤੀ ਕਰ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ।)

**Mr. Speaker :** Please go to your seats.

**ਸ਼੍ਰੀ ਸੁਨੀਲ ਜਾਖੜ :** (ਵੈੱਲ ਆਫ ਦੀ ਹਾਊਸ ਵਿੱਚ ਖੜ੍ਹੇ ਹੋ ਕੇ) *** ***

**Mr. Speaker:** No No, Please. I am also very sorry. ਮੈਂ ਤੁਹਾਨੂੰ ਹੁਣ ਵੀ ਮੌਕਾ ਦਿੰਦਾ ਹਾਂ। ਮੈਂ ਤਾਂ ਹੁਣ ਵੀ ਚਾਹੁੰਦਾ ਹਾਂ ਕਿ ਹਾਊਸ ਦੀ ਕਾਰਵਾਈ ਚੱਲੇ।(ਵਿਘਨ..ਸ਼ੋਰ)

**Shri Sunil Jakhar :** You have rejected our No Confidence Motion. Do you have any authority to reject it ? (interruptions).

**ਮਾਨਯੋਗ ਸਪੀਕਰ :** ਨਹੀਂ ਨਹੀਂ, ਮੈਂ ਰਿਜੈਕਟ ਨਹੀਂ ਕੀਤਾ। ਹਾਊਸ ਨੇ ਰਿਜੈਕਟ ਕੀਤਾ ਹੈ। ਹਾਊਸ ਦੀ ਮੈਜਾਰਿਟੀ ਨੇ ਰਿਜੈਕਟ ਕੀਤਾ ਹੈ। (ਵਿਘਨ)(ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਵੈੱਲ ਆਫ ਦਿ ਹਾਉਸ ਵਿਚ ਖੜ੍ਹੇ ਹੋ ਕੇਂ ** ** ** ਸਰਕਾਰ ਅਤੇ ਮਾਨਯੋਗ ਸਪੀਕਰ ਸਾਹਿਬ ਦੇ ਵਿਰੁੱਧ ਨਾਹਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ । ਇਸ ਦੇ ਨਾਲ ਹੀ ਕੁਝ ਮੈਂਬਰ

** Not recorded as ordered by the Chair.

ਪੇਪਰ/ਰਿਪੋਰਟਾਂ ਚੇਅਰ ਵੱਲ ਵਗਾਹ ਕੇ ਮਾਰ ਰਹੇ ਸਨ ਜਿਸ ਨੂੰ ਵਾਚ ਐਂਡ ਵਾਰਡ ਸਟਾਫ ਵੱਲੋਂ ਰੋਕਿਆ ਜਾ ਰਿਹਾ ਸੀ। ਇਸ ਸਮੇਂ ਸਦਨ ਵਿੱਚ ਬਹੁਤ ਜ਼ਿਆਦਾ ਸ਼ੋਰ ਸੀ।)

----

## SUSPENSION OF BUSINESS OF THE HOUSE VIZ. QUESTION HOUR, ZERO HOUR, CALLING ATTENTION NOTICES AND OFFICIAL RESOLUTIONS

**ਮਾਨਯੋਗ ਸਪੀਕਰ :** ਮੈਂ ਚਾਹੁੰਦਾ ਹਾਂ ਕਿ ਹਾਊਸ ਸਮੂਥਲੀ ਚੱਲੇ। ਮੇਰੀ ਗੱਲ ਸੁਣੋ, ਇਸ ਚੇਅਰ ਤੇ ਬੈਠ ਕੇ ਮੇਰਾ ਵਿਸ਼ਵਾਸ ਹੈ ਕਿ ਮੈਂ impartial ਹੋਵਾਂ, neutral ਹੋਵਾਂ, independent ਹੋਵਾਂ ਲੇਕਿਨ I feel sorry ਕਿ ਤੁਸੀਂ ਹਾਊਸ ਦਾ ਜਿਸ ਤਰੀਕੇ ਨਾਲ 2-3 ਦਿਨ ਤੋਂ ਟਾਈਮ ਵੇਸਟ ਕੀਤਾ ਹੈ This is very wrong. This is my moral duty ਕਿ ਹਾਊਸ ਠੀਕ ਤਰੀਕੇ ਨਾਲ ਚੱਲੇ ਪਰ ਤੁਸੀਂ ਹਾਊਸ ਚੱਲਣ ਨਹੀਂ ਦਿੱਤਾ । ਇਸ ਕਰਕੇ ਮੈਂ Question Hour, Zero Hour, Calling Attention Notices and Resolutions ਨੂੰ ਸਸਪੈਂਡ ਕਰਦਾ ਹਾਂ। ਹੁਣ ਮੈਂ ਲੈਜਿਸਲੇਟਿਵ ਬਿਜ਼ਨਸ ਅਤੇ ਹੋਰ ਜ਼ਰੂਰੀ ਬਿਜ਼ਨਸ ਲਵਾਂਗਾ। ਸ਼੍ਰੀ ਮਦਨ ਮੋਹਨ ਮਿੱਤਲ ਜੀ ਸਦਨ ਦੀ ਮੇਜ਼ ਤੇ ਰੱਖੇ ਜਾਣ ਵਾਲੇ ਕਾਗਜ਼ ਪੱਤਰ ਪੇਸ਼ ਕਰਨ। (ਵਿਘਨ..ਸ਼ੋਰ)

----

## PAPERS LAID ON THE TABLE OF THE HOUSE

**ਮਾਨਯੋਗ ਸਪੀਕਰ :** ਹੁਣ, ਸ਼੍ਰੀ ਮਦਨ ਮੋਹਨ ਮਿੱਤਲ, ਸੰਸਦੀ ਮਾਮਲਿਆਂ ਬਾਰੇ ਮੰਤਰੀ ਮੇਜ਼ ਤੇ ਰੱਖਣ ਵਾਲੇ ਕਾਗਜ਼ ਪੱਤਰ ਪੇਸ਼ ਕਰਨ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸ਼੍ਰੀਮਾਨ ਜੀ, ਮੈਂ ਹੇਠ ਲਿਖੇ ਕਾਗਜ਼-ਪੱਤਰ ਸਦਨ ਦੀ ਮੇਜ਼ ਤੇ ਰੱਖਦਾ ਹਾਂ :-

1. i) 31 ਮਾਰਚ, 2015 ਨੂੰ ਖਤਮ ਹੋਏ ਸਾਲ ਲਈ ਸਮਾਜਿਕ, ਆਮ ਅਤੇ ਆਰਥਿਕ ਖੇਤਰਾਂ (ਗੈਰ-ਸਰਕਾਰੀ ਅਦਾਰੇ) ਤੇ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀ ਰਿਪੋਰਟ ;

(ii) 31 ਮਾਰਚ, 2015 ਨੂੰ ਖਤਮ ਹੋਏ ਸਾਲ ਲਈ ਪੰਚਾਇਤੀ ਰਾਜ ਸੰਸਥਾਵਾਂ ਅਤੇ ਸ਼ਹਿਰੀ ਸਥਾਨਕ ਸੰਸਥਾਵਾਂ ਤੇ ਸਾਲਾਨਾ ਤਕਨੀਕੀ ਨਿਰੀਖਣ ਰਿਪੋਰਟ ;

ਜਿਵੇਂ ਕਿ ਭਾਰਤ ਦੇ ਸੰਵਿਧਾਨ ਦੇ ਅਨੁਛੇਦ 151 (2) ਅਧੀਨ ਲੋੜੀਂਦਾ ਹੈ।

2. (i) ਪੰਜਾਬ ਸੇਵਾ ਦਾ ਅਧਿਕਾਰ (ਸੋਧਨਾ) ਆਰਡੀਨੈਂਸ, 2016 (2016) ਦਾ ਪੰਜਾਬ ਆਰਡੀਨੈਂਸ ਨੰ: 4

(ii) ਖਾਲਸਾ ਯੂਨੀਵਰਸਿਟੀ ਆਰਡੀਨੈਂਸ, 2016 (2016 ਦਾ ਪੰਜਾਬ ਆਰਡੀਨੈਂਸ ਨੰ. 6); ਅਤੇ

(iii) ਸ਼੍ਰੀ ਗੁਰੂ ਰਾਮ ਦਾਸ ਯੂਨੀਵਰਸਿਟੀ ਆਫ ਹੈਲਥ ਸਾਇੰਸਿਜ ਆਰਡੀਨੈਂਸ, 2016 (2016 ਦਾ ਪੰਜਾਬ ਆਰਡੀਨੈਂਸ, ਨੰ. 7); ਜਿਵੇਂ ਕਿ ਭਾਰਤ ਦੇ ਸੰਵਿਧਾਨ ਦੇ ਅਨੁਛੇਦ 213 (2) (ੳ) ਅਧੀਨ ਲੋੜੀਂਦਾ ਹੈ।

3. ਪੰਜਾਬ ਵਿਕਾਸ ਫੰਡ ਨਿਯਮ, 2016 ਜਿਵੇਂ ਕਿ ਪੰਜਾਬ ਵਿਕਾਸ ਫੰਡ ਐਕਟ, 2014 ਦੀ ਧਾਰਾ 9(3) ਅਧੀਨ ਲੋੜੀਂਦਾ ਹੈ।

4. ਸਾਲ 2013-14 ਲਈ ਪੰਜਾਬ ਵਿੱਤੀ ਕਾਰਪੋਰੇਸ਼ਨ, ਚੰਡੀਗੜ੍ਹ ਦੀ ਸਾਲਾਨਾ ਪ੍ਰਬੰਧਕੀ ਰਿਪੋਰਟ ਜਿਵੇਂ ਕਿ ਰਾਜ ਵਿੱਤੀ ਕਾਰਪੋਰੇਸ਼ਨ ਐਕਟ, 1951 ਦੀ ਧਾਰਾ 37 (7) ਅਧੀਨ ਲੋੜੀਂਦਾ ਹੈ।

5. ਸਾਲ 2012 ਲਈ ਪੰਜਾਬ ਰਾਜ ਸੂਚਨਾ ਕਮਿਸ਼ਨ, ਚੰਡੀਗੜ੍ਹ ਦੀ ਸਾਲਾਨਾ ਰਿਪੋਰਟ ਜਿਵੇਂ ਕਿ ਸੂਚਨਾ ਦੇ ਅਧਿਕਾਰ ਐਕਟ, 2005 ਦੀ ਧਾਰਾ 25 (4) ਅਧੀਨ ਲੋੜੀਂਦਾ ਹੈ।

6. ਸਾਲ 2013-14 ਅਤੇ 2014-15 ਲਈ ਜਲੰਧਰ ਵਿਕਾਸ ਅਥਾਰਟੀ,ਜਲੰਧਰ (ਜੇ.ਡੀ.ਏ) ਦੀਆਂ ਸਾਲਾਨਾ ਰਿਪੋਰਟਾਂ ਜਿਵੇਂ ਕਿ ਪੰਜਾਬ ਖੇਤਰੀ ਅਤੇ ਸੁਹਿਰੀ ਯੋਜਨਾਬੰਦੀ ਅਤੇ ਵਿਕਾਸ ਐਕਟ, 1995 ਦੀ ਧਾਰਾ 54 (2) ਅਧੀਨ ਲੋੜੀਂਦਾ ਹੈ।

7. ਸਾਲ 2014-15 ਲਈ ਅੰਮ੍ਰਿਤਸਰ ਵਿਕਾਸ ਅਥਾਰਟੀ, ਅੰਮ੍ਰਿਤਸਰ (ਏ.ਡੀ.ਏ) ਦੀ ਸਾਲਾਨਾ ਰਿਪੋਰਟ, ਜਿਵੇਂ ਕਿ ਪੰਜਾਬ ਖੇਤਰੀ ਅਤੇ

[ ਸੰਸਦੀ ਮਾਮਲੇ ਮੰਤਰੀ ]

ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਐਕਟ, 1995 ਦੀ ਧਾਰਾ 54 (2) ਅਧੀਨ ਲੋੜੀਂਦਾ ਹੈ।

8. ਸਾਲ 2013-14 ਲਈ ਪਟਿਆਲਾ ਸ਼ਹਿਰੀ ਯੋਂਜਨਾਬੰਦੀ ਅਤੇ ਵਿਕਾਸ ਅਥਾਰਟੀ ਪਟਿਆਲਾ ਦੀ ਸਾਲਾਨਾ ਆਡਿਟ ਰਿਪੋਰਟ, ਜਿਵੇਂ ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਐਕਟ, 1995 ਦੀ ਧਾਰਾ 53 (1) ਅਧੀਨ ਲੋੜੀਂਦਾ ਹੈ।

9. ਸਾਲ 2013-14 ਲਈ ਜਲੰਧਰ ਵਿਕਾਸ ਅਥਾਰਟੀ, (ਜੇ.ਡੀ.ਏ) ਦੇ ਲੇਖਿਆ ਦਾ ਸਾਲਾਨਾ ਵਿਵਰਣ, ਜਿਵੇਂ ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਐਕਟ, 1995 ਦੀ ਧਾਰਾ 53 (5) ਅਧੀਨ ਲੋੜੀਂਦਾ ਹੈ।

10. ਸਾਲ 2014-15 ਲਈ ਗਰੇਟਰ ਮੋਹਾਲੀ ਖੇਤਰ ਵਿਕਾਸ ਅਥਾਰਟੀ (ਗਮਾਡਾ) ਦੀ ਸਾਲਾਨਾ ਰਿਪੋਰਟ ਵਿਵਰਣ, ਜਿਵੇਂ ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਐਕਟ, 1995 ਦੀ ਧਾਰਾ 54 (2) ਅਧੀਨ ਲੋੜੀਂਦਾ ਹੈ।

11. ਸਾਲ 2013-14 ਅਤੇ 2014-15 ਲਈ ਬਠਿੰਡਾ ਵਿਕਾਸ ਅਥਾਰਟੀ (ਬੀ.ਡੀ.ਏ) ਦੀਆਂ ਸਾਲਾਨਾ ਰਿਪੋਰਟਾਂ, ਜਿਵੇਂ ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਐਕਟ, 1995 ਦੀ ਧਾਰਾ 54 (2) ਅਧੀਨ ਲੋੜੀਂਦਾ ਹੈ।

12. ਸਾਲ 2013-14 ਲਈ ਅੰਮ੍ਰਿਤਸਰ ਵਿਕਾਸ ਅਥਾਰਟੀ, ਅੰਮ੍ਰਿਤਸਰ (ਏ.ਡੀ.ਏ) ਦੇ ਲੇਖੇ ਦਾ ਸਾਲਾਨਾ ਵਿਵਰਣ, ਜਿਵੇਂ ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਐਕਟ, 1995 ਦੀ ਧਾਰਾ 53 (5) ਅਧੀਨ ਲੋੜੀਂਦਾ ਹੈ।

13. ਸਾਲ 2012-13 ਲਈ ਪਟਿਆਲਾ ਸ਼ਹਿਰੀ ਯੋਂਜਨਾਬੰਦੀ ਅਤੇ ਵਿਕਾਸ ਅਥਾਰਟੀ ਪਟਿਆਲਾ (ਪੀ.ਡੀ.ਏ) ਦੀ ਸਾਲਾਨਾ ਪ੍ਰਬੰਧਕੀ ਰਿਪੋਰਟ, ਜਿਵੇਂ ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਐਕਟ, 1995 ਦੀ ਧਾਰਾ 54 (2) ਅਧੀਨ ਲੋੜੀਂਦਾ ਹੈ।

14. ਸਾਲ 2009-10 ਅਤੇ 2010-11 ਲਈ ਰਾਜ ਕਾਨੂੰਨੀ ਸਹਾਇਤਾ ਫੰਡ

ਦਾ ਸਲਾਨਾ ਵਿੱਤੀ ਵਿਵਰਣ ਅਤੇ ਵੱਖਰੀਆਂ ਆਡਿਟ ਰਿਪੋਰਟਾਂ, ਜਿਵੇਂ ਕਿ ਕਾਨੂੰਨੀ ਸੇਵਾਵਾਂ ਅਥਾਰਟੀ ਐਕਟ, 1987 ਦੀ ਧਾਰਾ 16 ਅਧੀਨ ਲੋੜੀਂਦਾ ਹੈ।

15. ਵਿੱਤੀ ਸਾਲ 2014-15 ਲਈ ਗਰੇਟਰ ਲੁਧਿਆਣਾ ਖੇਤਰ ਵਿਕਾਸ ਅਥਾਰਟੀ ਲੁਧਿਆਣਾ (ਗਲਾਡਾ) ਦੇ ਲੇਖਿਆਂ ਦੇ ਵਿੱਤੀ ਵਿਵਰਣ, ਜਿਵੇਂ ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਐਕਟ, 1995 ਦੀ ਧਾਰਾ 53 (2) ਅਧੀਨ ਲੋੜੀਂਦਾ ਹੈ।

16. ਸਾਲ 2014-15 ਲਈ ਗਰੇਟਰ ਲੁਧਿਆਣਾ ਖੇਤਰ ਵਿਕਾਸ ਅਥਾਰਟੀ ਲੁਧਿਆਣਾ (ਗਲਾਡਾ) ਦੀ ਸਾਲਾਨਾ ਪ੍ਰਬੰਧਕੀ ਰਿਪੋਰਟ, ਜਿਵੇਂ ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਐਕਟ, 1995 ਦੀ ਧਾਰਾ 54 (2) ਅਧੀਨ ਲੋੜੀਂਦਾ ਹੈ।

17. ਸਾਲ 2002-2003 ਲਈ ਪੰਜਾਬ ਕਿਰਤ ਭਲਾਈ ਬੋਰਡ ਦੇ ਲੇਖਿਆਂ ਤੇ ਆਡਿਟ ਰਿਪੋਰਟ ।

18. 31 ਮਾਰਚ, 2012 ਨੂੰ ਖਤਮ ਹੋਏ ਸਾਲ ਲਈ ਪੰਜਾਬ ਇਮਾਰਤ ਅਤੇ ਹੋਰ ਉਸਾਰੀ ਵਰਕਰਾਂ ਭਲਾਈ ਬੋਰਡ, ਚੰਡੀਗੜ੍ਹ ਦੇ ਲੇਖਿਆਂ ਤੇ ਕੰਪਟਰੋਲਰ ਅਤੇ ਆਡੀਟਰ ਜਨਰਲ ਆਫ ਇੰਡੀਆ ਦੀ ਵੱਖਰੀ ਆਡਿਟ ਰਿਪੋਰਟ ਜਿਵੇਂ ਕਿ ਇਮਾਰਤ ਅਤੇ ਹੋਰ ਉਸਾਰੀ ਵਰਕਰਾਂ (ਭਰਤੀ ਲਈ ਵਿਨਿਯਮਨ ਅਤੇ ਸੇਵਾ ਦੀਆਂ ਸ਼ਰਤਾਂ) ਐਕਟ, 1996 ਦੀ ਧਾਰਾ 27 (5) ਅਧੀਨ ਲੋੜੀਂਦਾ ਹੈ।

19. ਸਾਲ 1.4.2015 ਤੋ 31.3.2016 ਤੱਕ ਬਜਟ (2015-16) ਨਾਲ ਸਬੰਧਤ ਪ੍ਰਾਪਤੀਆਂ ਅਤੇ ਖਰਚਿਆਂ ਦੇ ਰੁਝਾਨਾਂ ਦੇ ਵਿਵਰਣ, ਜਿਵੇਂ ਕਿ ਪੰਜਾਬ ਵਿੱਤੀ ਜ਼ਿੰਮੇਵਾਰੀ ਅਤੇ ਬਜਟ ਪ੍ਰਬੰਧ ਐਕਟ, 2003 ਦੀ ਧਾਰਾ 6(1) ਅਧੀਨ ਲੋੜੀਂਦਾ ਹੈ।

20. ਸਾਲ 2012- 2013 ਲਈ ਪੰਜਾਬ ਸੈਰ-ਸਪਾਟਾ ਵਿਕਾਸ ਕਾਰਪੋਰੇਸ਼ਨ ਲਿਮਟਿਡ ਦੀ 34ਵੀਂ ਸਾਲਾਨਾ ਰਿਪੋਰਟ ਅਤੇ ਲੇਖੇ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ।

21. ਸਾਲ 2012-13, 2013-14 ਅਤੇ 2014-15 ਲਈ

ਐਨ.ਆਰ.ਆਈਜ਼ ਲਈ ਪੰਜਾਬ ਰਾਜ ਕਮਿਸ਼ਨ ਦੀਆਂ ਕ੍ਰਮਵਾਰ ਪਹਿਲੀ, ਦੂਜੀ ਅਤੇ ਤੀਸਰੀ ਸਲਾਨਾ ਰਿਪੋਰਟਾਂ, ਜਿਵੇਂ ਕਿ ਐਨ.ਆਰ.ਆਈਜ਼ ਲਈ ਪੰਜਾਬ ਰਾਜ ਕਮਿਸ਼ਨ ਐਕਟ, 2011 ਦੀ ਧਾਰਾ 20 ਅਧੀਨ ਲੋੜੀਂਦਾ ਹੈ।

-----

(ਇਸ ਸਮੇਂ ਵੀ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ** ** ** ਨਾਹਰੇ ਮਾਰ ਰਹੇ ਸਨ ਅਤੇ ਅਜ਼ਾਦ ਮੈਂਬਰ, ਸਰਦਾਰ ਬਲਵਿੰਦਰ ਸਿੰਘ ਬੈਂਸ ਅਤੇ ਸਰਦਾਰ ਸਿਮਰਜੀਤ ਸਿੰਘ ਬੈਂਸ, ਵੈੱਲ ਆਫ ਦਿ ਹਾਊਸ ਵਿੱਚ ਧਰਨਾ ਮਾਰ ਕੇ ਬੈਠੇ ਸਨ। ਸਦਨ ਵਿੱਚ ਬਹੁਤ ਜ਼ਿਆਦਾ ਸ਼ੋਰ ਹੋਣ ਕਾਰਨ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

---

## MOTION UNDER RULE 16

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਵਿਧਾਨ ਸਭਾ ਅੱਜ ਇਸ ਦੇ ਉਠ ਜਾਣ ਤੇ ਅਣਮਿੱਥੇ ਸਮੇਂ ਲਈ ਸਥਗਿਤ ਹੋ ਜਾਵੇਗੀ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ -

ਕਿ ਵਿਧਾਨ ਸਭਾ ਅੱਜ ਇਸ ਦੇ ਉਠ ਜਾਣ ਤੇ ਅਣਮਿੱਥੇ ਸਮੇਂ ਲਈ ਸਥਗਿਤ ਹੋ ਜਾਵੇਗੀ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਵਿਧਾਨ ਸਭਾ ਅੱਜ ਇਸ ਦੇ ਉਠ ਜਾਣ ਤੇ ਅਣਮਿੱਥੇ ਸਮੇਂ ਲਈ ਸਥਗਿਤ ਹੋ ਜਾਵੇਗੀ।

***ਪ੍ਰਸਤਾਵ ਪ੍ਰਵਾਨ ਹੋਇਆ।***

----

** Not recorded as ordered by the Chair.

## LEGISLATIVE BUSINESS

## 1. THE MINIMUM WAGES (PUNJAB AMENDMENT) BILL, 2015

**ਵਣ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਚੂਨੀ ਲਾਲ ਭਗਤ) :** ਸ਼੍ਰੀਮਾਨ ਜੀ, ਮੈਂ ਘੱਟ ਉਜਰਤਾਂ (ਪੰਜਾਬ ਸੋਧਨਾ) ਬਿਲ, 2015 ਜੋ ਮਿਤੀ 25 ਮਾਰਚ, 2015 ਨੂੰ ਇਸ ਦੇ 10ਵੇਂ ਸਮਾਗਮ ਦੌਰਾਨ 14ਵੀਂ ਵਿਧਾਨ ਸਭਾ ਦੁਆਰਾ ਪੇਸ਼ ਅਤੇ ਪਾਸ ਕੀਤਾ ਗਿਆ ਸੀ ਅਤੇ ਇਸ ਦੀ ਮਨਜ਼ੂਰੀ ਦੀ ਉਡੀਕ ਹੈ, ਵਾਪਸ ਲੈਣ ਦੀ ਤਜਵੀਜ਼ ਪੇਸ਼ ਕਰਦਾ ਹਾਂ। (ਵਿਘਨ) (ਸ਼ੋਰ)

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ ਕਿ ਘੱਟ ਉਜਰਤਾਂ (ਪੰਜਾਬ ਸੋਧਨਾ) ਬਿਲ, 2015 ਜੋ ਮਿਤੀ 25 ਮਾਰਚ, 2015 ਨੂੰ ਇਸ ਦੇ 10ਵੇਂ ਸਮਾਗਮ ਦੌਰਾਨ 14ਵੀਂ ਵਿਧਾਨ ਸਭਾ ਦੁਆਰਾ ਪੇਸ਼ ਅਤੇ ਪਾਸ ਕੀਤਾ ਗਿਆ ਸੀ ਅਤੇ ਇਸ ਦੀ ਮਨਜ਼ੂਰੀ ਦੀ ਉਡੀਕ ਹੈ, ਵਾਪਸ ਲੈਣ ਤੇ ਤੁਰੰਤ ਵਿਚਾਰ ਕਰ ਲਿਆ ਜਾਵੇ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ–

> ਕਿ ਘੱਟ ਉਜਰਤਾਂ (ਪੰਜਾਬ ਸੋਧਨਾ) ਬਿਲ, 2015 ਜੋ ਮਿਤੀ 25 ਮਾਰਚ, 2015 ਨੂੰ ਇਸ ਦੇ 10ਵੇਂ ਸਮਾਗਮ ਦੌਰਾਨ 14ਵੀਂ ਵਿਧਾਨ ਸਭਾ ਦੁਆਰਾ ਪੇਸ਼ ਅਤੇ ਪਾਸ ਕੀਤਾ ਗਿਆ ਸੀ ਅਤੇ ਇਸ ਦੀ ਮਨਜ਼ੂਰੀ ਦੀ ਉਡੀਕ ਹੈ, ਵਾਪਸ ਲੈਣ ਤੇ ਤੁਰੰਤ ਵਿਚਾਰ ਕਰ ਲਿਆ ਜਾਵੇ। (ਵਿਘਨ) (ਸ਼ੋਰ)

ਬਹਿਸ, ਜੇਕਰ ਕੋਈ ਹੋਵੇ?

> (ਇਸ ਸਮੇਂ ਕੋਈ ਵੀ ਮਾਨਯੋਗ ਮੈਂਬਰ ਬਹਿਸ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ–

> ਕਿ ਘੱਟ ਉਜਰਤਾਂ (ਪੰਜਾਬ ਸੋਧਨਾ) ਬਿਲ, 2015 ਜੋ ਮਿਤੀ 25 ਮਾਰਚ, 2015 ਨੂੰ ਇਸ ਦੇ 10ਵੇਂ ਸਮਾਗਮ ਦੌਰਾਨ 14ਵੀਂ ਵਿਧਾਨ ਸਭਾ ਦੁਆਰਾ ਪੇਸ਼ ਅਤੇ ਪਾਸ ਕੀਤਾ ਗਿਆ ਸੀ ਅਤੇ ਇਸ ਦੀ

[ ਵਣ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ ]

ਮਨਜ਼ੂਰੀ ਦੀ ਉਡੀਕ ਹੈ, ਵਾਪਸ ਲੈਣ ਤੇ ਤੁਰੰਤ ਵਿਚਾਰ ਕਰ ਲਿਆ ਜਾਵੇ। (ਵਿਘਨ) (ਸ਼ੋਰ)

***ਪ੍ਰਸਤਾਵ ਪ੍ਰਵਾਨ ਹੋਇਆ***

----

**2. THE PUNJAB REGIONAL AND TOWN PLANNING AND DEVELOPMENT (AMENDMENT) BILL, 2016**

**ਮਾਨਯੋਗ ਸਪੀਕਰ:** ਵਿੱਤ ਮੰਤਰੀ ਜੀ ਬਿਲ ਪੇਸ਼ ਕਰਨ।

**ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ (ਸਰਦਾਰ ਪਰਮਿੰਦਰ ਸਿੰਘ ਢੀਂਡਸਾ) :** ਸ਼੍ਰੀਮਾਨ ਜੀ, ਮੈਂ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ (ਸੋਧਨਾ) ਬਿਲ, 2016 ਪੇਸ਼ ਕਰਦਾ ਹਾਂ। (ਵਿਘਨ) (ਸ਼ੋਰ)

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ (ਸੋਧਨਾ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ (ਸੋਧਨਾ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ। (ਵਿਘਨ) (ਸ਼ੋਰ)

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮਾਨਯੋਗ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ ।)

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ (ਸੋਧਨਾ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

(ਇਸ ਸਮੇਂ ਵੀ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਅਤੇ ਅਜ਼ਾਦ ਮੈਂਬਰ, ਸ਼੍ਰੀ ਰਜਨੀਸ਼ ਕੁਮਾਰ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ** ** ਨਾਹਰੇ ਮਾਰ ਰਹੇ ਸਨ ਅਤੇ ਕੁਝ ਮੈਂਬਰਾਂ ਵੱਲੋਂ ਚੇਅਰ ਵੱਲ ਪੱਤਰ/ਰਿਪੋਰਟਾਂ ਸੁੱਟੀਆਂ ਜਾ ਰਹੀਆਂ ਸਨ ਜਿਨ੍ਹਾਂ ਨੂੰ ਵਾਚ ਐਂਡ ਵਾਰਡ ਸਟਾਫ ਵੱਲੋਂ ਰੋਕਿਆ ਜਾ ਰਿਹਾ ਸੀ। ਸਦਨ ਵਿੱਚ ਬਹੁਤ ਜ਼ਿਆਦਾ ਸ਼ੋਰ ਸੀ।)

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 2**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ ।

***ਪ੍ਰਸਤਾਵ ਪ੍ਰਵਾਨ ਹੋਇਆ।***

---

** Not recorded as ordered by the Chair.

**ਮਾਨਯੋਗ ਸਪੀਕਰ :** ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ (ਸਰਦਾਰ ਪਰਮਿੰਦਰ ਸਿੰਘ ਢੀਂਡਸਾ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ–

ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ (ਸੋਧਨਾ) ਬਿਲ, 2016 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ–

ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ (ਸੋਧਨਾ) ਬਿਲ, 2016 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ–

ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ (ਸੋਧਨਾ) ਬਿਲ, 2016 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

-----

## 3. THE PUNJAB RURAL DEVELOPMENT (SECOND AMENDMENT) BILL, 2016

**ਮਾਨਯੋਗ ਸਪੀਕਰ :** ਸਰਦਾਰ ਤੋਤਾ ਸਿੰਘ ਜੀ ਬਿਲ ਪੇਸ਼ ਕਰਨ।

**ਖੇਤੀਬਾੜੀ ਅਤੇ ਐਨ.ਆਰ.ਆਈ. ਮਾਮਲੇ ਮੰਤਰੀ (ਸਰਦਾਰ ਤੋਤਾ ਸਿੰਘ) :** ਸ਼੍ਰੀਮਾਨ ਜੀ, ਮੈਂ ਪੰਜਾਬ ਪੇਂਡੂ ਵਿਕਾਸ (ਦੂਜੀ ਸੋਧਨਾ) ਬਿਲ, 2016 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ–

ਕਿ ਪੰਜਾਬ ਪੇਂਡੂ ਵਿਕਾਸ (ਦੂਜੀ ਸੋਧਨਾ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ –

ਕਿ ਪੰਜਾਬ ਪੇਂਡੂ ਵਿਕਾਸ (ਦੂਜੀ ਸੋਧਨਾ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮਾਨਯੋਗ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਪੰਜਾਬ ਪੇਂਡੂ ਵਿਕਾਸ (ਦੂਜੀ ਸੋਧਨਾ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 2**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਖੇਤੀਬਾੜੀ ਅਤੇ ਐਨ.ਆਰ.ਆਈ. ਮਾਮਲੇ ਮੰਤਰੀ (ਸਰਦਾਰ ਤੋਤਾ ਸਿੰਘ):** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ–

ਕਿ ਪੰਜਾਬ ਪੇਂਡੂ ਵਿਕਾਸ (ਦੂਜੀ ਸੋਧਨਾ) ਬਿਲ, 2016 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ–

ਕਿ ਪੰਜਾਬ ਪੇਂਡੂ ਵਿਕਾਸ (ਦੂਜੀ ਸੋਧਨਾ) ਬਿਲ, 2016 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ–

ਕਿ ਪੰਜਾਬ ਪੇਂਡੂ ਵਿਕਾਸ (ਦੂਜੀ ਸੋਧਨਾ) ਬਿਲ, 2016 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

----

## 4. THE PRISONS (PUNJAB AMENDMENT) REPEAL BILL, 2016

**ਮਾਨਯੋਗ ਸਪੀਕਰ:** ਸਰਦਾਰ ਸੋਹਣ ਸਿੰਘ ਠੰਡਲ ਜੀ ਬਿਲ ਪੇਸ਼ ਕਰਨ।

**ਜੇਲ੍ਹਾਂ, ਸੈਰ ਸਪਾਟਾ, ਸਭਿਆਚਾਰਕ ਮਾਮਲੇ, ਪੁਰਾਤੱਤਵ ਤੇ ਅਜਾਇਬ ਘਰ ਅਤੇ ਛਪਾਈ ਤੇ ਲਿਖਣ ਸਮੱਗਰੀ ਮੰਤਰੀ (ਸਰਦਾਰ ਸੋਹਣ ਸਿੰਘ ਠੰਡਲ):** ਸ਼੍ਰੀਮਾਨ ਜੀ, ਮੈਂ ਜੇਲ੍ਹਾਂ (ਪੰਜਾਬ ਸੋਧਨਾ) ਮਨਸੂਖੀ ਬਿਲ, 2016 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ–

ਕਿ ਜੇਲ੍ਹਾਂ (ਪੰਜਾਬ ਸੋਧਨਾ) ਮਨਸੂਖੀ ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ –

ਕਿ ਜੇਲ੍ਹਾਂ (ਪੰਜਾਬ ਸੋਧਨਾ) ਮਨਸੂਖੀ ਬਿਲ, 2016 ਤੇ ਤੁਰੰਤ

ਵਿਚਾਰ ਕੀਤਾ ਜਾਵੇ। ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮਾਨਯੋਗ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ:** ਪ੍ਰਸ਼ਨ ਹੈ–

ਕਿ ਜੇਲ੍ਹਾਂ (ਪੰਜਾਬ ਸੋਧਨਾ) ਮਨਸੂਖੀ ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼–ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ–ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ–

ਕਿ ਕਲਾਜ਼ 1 ਦੀ ਸਬ–ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 2**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ–

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ–ਕਲਾਜ਼ (1)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ–

ਕਿ ਕਲਾਜ਼ 1 ਦੀ ਸਬ–ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ–

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ:** ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਜੇਲ੍ਹਾਂ, ਸੈਰ ਸਪਾਟਾ, ਸਭਿਆਚਾਰਕ ਮਾਮਲੇ, ਪੁਰਾਤੱਤਵ ਤੇ ਅਜਾਇਬ ਘਰ ਅਤੇ ਛਪਾਈ ਤੇ ਲਿਖਣ ਸਮੱਗਰੀ ਮੰਤਰੀ (ਸਰਦਾਰ ਸੋਹਣ ਸਿੰਘ ਠੰਡਲ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

> ਕਿ ਜੇਲ੍ਹਾਂ (ਪੰਜਾਬ ਸੋਧਨਾ) ਮਨਸੂਖੀ ਬਿਲ, 2016 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ-

> ਕਿ ਜੇਲ੍ਹਾਂ (ਪੰਜਾਬ ਸੋਧਨਾ) ਮਨਸੂਖੀ ਬਿਲ, 2016 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

> ਕਿ ਜੇਲ੍ਹਾਂ (ਪੰਜਾਬ ਸੋਧਨਾ) ਮਨਸੂਖੀ ਬਿਲ, 2016 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

----

(ਇਸ ਸਮੇਂ ਵੀ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਅਤੇ ਆਜ਼ਾਦ ਮੈਂਬਰ ਸ਼੍ਰੀ ਰਜਨੀਸ਼ ਕੁਮਾਰ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ** ** ਨਾਹਰੇ ਲਗਾ ਰਹੇ ਸਨ ਅਤੇ ਸਦਨ ਦੇ ਪੇਪਰ/ਰਿਪੋਰਟਾਂ ਚੁੱਕ ਚੁੱਕ ਦੇ ਚੇਅਰ ਵੱਲ ਸੁੱਟ ਰਹੇ ਸਨ ਜਿਨ੍ਹਾਂ ਨੂੰ ਵਾਚ ਐਂਡ ਵਾਰਡ ਸਟਾਫ ਵੱਲੋਂ ਰੋਕਿਆ ਜਾ ਰਿਹਾ ਸੀ ਅਤੇ ਸਦਨ ਵਿੱਚ ਬਹੁਤ ਜ਼ਿਆਦਾ ਸ਼ੋਰ ਸੀ ।)

----

## 5. THE PUNJAB VALUE ADDED TAX (AMENDMENT) BILL, 2016 *(Replacing Ordinance)*

**ਮਾਨਯੋਗ ਸਪੀਕਰ :** ਮੰਤਰੀ ਜੀ ਬਿਲ ਪੇਸ਼ ਕਰਨ ।

**ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ (ਸਰਦਾਰ ਪਰਮਿੰਦਰ ਸਿੰਘ ਢੀਂਡਸਾ) :** ਸ਼੍ਰੀਮਾਨ ਜੀ, ਮੈਂ ਪੰਜਾਬ

** Not recorded as ordered by the Chair.

ਮੁੱਲ ਆਧਾਰਿਤ ਕਰ (ਸੋਧਨਾ) ਬਿਲ, 2016 ਪੇਸ਼ ਕਰਦਾ ਹਾਂ ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ –

ਕਿ ਪੰਜਾਬ ਮੁੱਲ ਆਧਾਰਿਤ ਕਰ (ਸੋਧਨਾ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ –

ਕਿ ਪੰਜਾਬ ਮੁੱਲ ਆਧਾਰਿਤ ਕਰ (ਸੋਧਨਾ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮਾਨਯੋਗ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ–

ਕਿ ਪੰਜਾਬ ਮੁੱਲ ਆਧਾਰਿਤ ਕਰ (ਸੋਧਨਾ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼–ਵਾਰ ਵਿਚਾਰ ਕਰੇਗਾ।

## ਕਲਾਜ਼ 1 ਦੀ ਸਬ–ਕਲਾਜ਼ (2)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ–

ਕਿ ਕਲਾਜ਼ 1 ਦੀ ਸਬ–ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

## ਕਲਾਜ਼ਾਂ 2 ਅਤੇ 3

**ਮਾਨਯੋਗ ਸਪੀਕਰ :** ਕਿਉਂਜੋ ਕਲਾਜ਼ਾਂ 2 ਅਤੇ 3 ਤੱਕ ਕੋਈ ਸੋਧਨਾ ਨਹੀਂ ਹੈ, ਇਸ ਲਈ ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟਿੰਗ ਲਈ ਰੱਖ ਦਿੱਤੀਆਂ ਜਾਣ?

(**ਅਵਾਜ਼ਾਂ :** ਹਾਂ ਜੀ, ਹਾਂ ਜੀ)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਕਲਾਜ਼ਾਂ 2 ਤੇ 3 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ–

ਕੀ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ–

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ (ਸਰਦਾਰ ਪਰਮਿੰਦਰ ਸਿੰਘ ਢੀਂਡਸਾ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ–

ਕਿ ਪੰਜਾਬ ਮੁੱਲ ਆਧਾਰਿਤ ਕਰ (ਸੋਧਨਾ) ਬਿਲ, 2016 ਪਾਸ ਕੀਤਾ ਜਾਵੇ ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ–

ਕਿ ਪੰਜਾਬ ਮੁੱਲ ਆਧਾਰਿਤ ਕਰ (ਸੋਧਨਾ) ਬਿਲ, 2016 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ–

ਕਿ ਪੰਜਾਬ ਮੁੱਲ ਆਧਾਰਿਤ ਕਰ (ਸੋਧਨਾ) ਬਿਲ, 2016 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

----

## 6. THE PUNJAB COMPULSORY REGISTRATION OF MARRIAGES (AMENDMENT) BILL,2016

**ਮਾਨਯੋਗ ਸਪੀਕਰ :** ਮੰਤਰੀ ਜੀ ਬਿਲ ਪੇਸ਼ ਕਰਨ ।

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ) :** ਸ਼੍ਰੀਮਾਨ ਜੀ, ਮੈਂ ਪੰਜਾਬ ਵਿਆਹਾਂ ਦੀ ਲਾਜ਼ਮੀ ਰਜਿਸਟ੍ਰੇਸ਼ਨ (ਸੋਧਨਾ) ਬਿਲ, 2016 ਪੇਸ਼ ਕਰਦਾ ਹਾਂ ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ –

ਕਿ ਪੰਜਾਬ ਵਿਆਹਾਂ ਦੀ ਲਾਜ਼ਮੀ ਰਜਿਸਟ੍ਰੇਸ਼ਨ (ਸੋਧਨਾ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ –

ਕਿ ਪੰਜਾਬ ਵਿਆਹਾਂ ਦੀ ਲਾਜ਼ਮੀ ਰਜਿਸਟ੍ਰੇਸ਼ਨ (ਸੋਧਨਾ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮਾਨਯੋਗ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ–

ਕਿ ਪੰਜਾਬ ਵਿਆਹਾਂ ਦੀ ਲਾਜ਼ਮੀ ਰਜਿਸਟ੍ਰੇਸ਼ਨ (ਸੋਧਨਾ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼–ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ–ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ–

ਕਿ ਕਲਾਜ਼ 1 ਦੀ ਸਬ–ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 2**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ–ਕਲਾਜ਼ (1)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ–

ਕਿ ਕਲਾਜ਼ 1 ਦੀ ਸਬ–ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ–

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਮੁੱਖ ਮੰਤਰੀ ਸਾਹਿਬ ਬਿਲ ਪਾਸ ਕਰਨ ਲਈ ਪ੍ਰਸਤਾਵ ਕਰਨ।

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ –

ਕਿ ਪੰਜਾਬ ਵਿਆਹਾਂ ਦੀ ਲਾਜ਼ਮੀ ਰਜਿਸਟਰੇਸ਼ਨ (ਸੋਧਨਾ) ਬਿਲ, 2016 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ –

ਕਿ ਪੰਜਾਬ ਵਿਆਹਾਂ ਦੀ ਲਾਜ਼ਮੀ ਰਜਿਸਟਰੇਸ਼ਨ (ਸੋਧਨਾ) ਬਿਲ, 2016 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਪੰਜਾਬ ਵਿਆਹਾਂ ਦੀ ਲਾਜ਼ਮੀ ਰਜਿਸਟਰੇਸ਼ਨ (ਸੋਧਨਾ) ਬਿਲ, 2016 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

-----

(ਇਸ ਸਮੇਂ ਵੀ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਅਤੇ ਅਜ਼ਾਦ ਮੈਂਬਰ, ਸ਼੍ਰੀ ਰਜਨੀਸ਼ ਕੁਮਾਰ ਸਦਨ ਦੇ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ** ਨਾਹਰੇ ਲਗਾ ਰਹੇ ਸਨ ਜੋ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ ਅਤੇ ਚੇਅਰ ਵੱਲ ਕਾਗਜ਼-ਪੱਤਰ/ਰਿਪੋਰਟਾਂ ਸੁੱਟ ਰਹੇ ਸਨ ਜੋ ਕਿ ਵਾਚ ਐਂਡ ਵਾਰਡ ਸਟਾਫ ਵੱਲੋਂ ਰੋਕੇ ਜਾ ਰਹੇ ਸਨ । ਸਦਨ ਵਿੱਚ ਬਹੁਤ ਜ਼ਿਆਦਾ ਸ਼ੋਰ ਸੀ।)

(ਇਸ ਸਮੇਂ ਵੀ ਅਜ਼ਾਦ ਮੈਂਬਰ, ਸਰਦਾਰ ਬਲਵਿੰਦਰ ਸਿੰਘ ਬੈਂਸ ਅਤੇ ਸਰਦਾਰ ਸਿਮਰਜੀਤ ਸਿੰਘ ਬੈਂਸ ਸਦਨ ਦੇ ਵੈੱਲ ਆਫ ਦਿ ਹਾਊਸ ਵਿੱਚ ਧਰਨੇ ਤੇ ਬੈਠੇ ਸਨ।)

--------

## 7. THE PUNJAB LAWS (SPECIAL PROVISIONS) BILL, 2016

**ਮਾਨਯੋਗ ਸਪੀਕਰ :** ਪੰਜਾਬ ਕਾਨੂੰਨ (ਵਿਸ਼ੇਸ਼ ਉਪਬੰਧ) ਬਿਲ, 2016, ਮੰਤਰੀ ਸਾਹਿਬ ਬਿਲ ਪੇਸ਼ ਕਰਨ।

**ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ (ਸਰਦਾਰ ਪਰਮਿੰਦਰ ਸਿੰਘ ਢੀਂਡਸਾ) :** ਸ਼੍ਰੀਮਾਨ ਜੀ, ਮੈਂ ਪੰਜਾਬ ਕਾਨੂੰਨ (ਵਿਸ਼ੇਸ਼ ਉਪਬੰਧ) ਬਿਲ, 2016 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਕਾਨੂੰਨ (ਵਿਸ਼ੇਸ਼ ਉਪਬੰਧ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿ ਪੰਜਾਬ ਕਾਨੂੰਨ (ਵਿਸ਼ੇਸ਼ ਉਪਬੰਧ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਪੰਜਾਬ ਕਾਨੂੰਨ (ਵਿਸ਼ੇਸ਼ ਉਪਬੰਧ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

---

** Not recorded as ordered by the Chair.

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2) ਅਤੇ (3)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ ਕਲਾਜ਼ (2) ਅਤੇ (3) ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ਾਂ 2 ਤੋਂ 15**

**ਮਾਨਯੋਗ ਸਪੀਕਰ :** ਕਿਉਂਜੋ ਕਲਾਜ਼ਾਂ 2 ਤੋਂ 15 ਤੱਕ ਕੋਈ ਸੋਧਨਾ ਨਹੀਂ ਹੈ, ਇਸ ਲਈ ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਸਦਨ ਦੀ ਵੋਟਿੰਗ ਲਈ ਇਕੱਠੀਆਂ ਹੀ ਰੱਖ ਦਿੱਤੀਆਂ ਜਾਣ।

**(ਅਵਾਜ਼ਾਂ :** ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਤੋਂ 15 ਤੱਕ ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਪ੍ਰਵਾਨ ਹੋਇਆ।***

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸ਼੍ਰੀ ਤਰਲੋਚਨ ਸਿੰਘ ਵੱਲੋਂ ਟਰੇਜ਼ਰੀ ਬੈਂਚਿੰਜ ਵੱਲ ਜੁੱਤੀ ਵਗਾਹ ਕੇ ਮਾਰੀ ਗਈ ਅਤੇ ਸਦਨ ਵਿੱਚ ਬਹੁਤ ਜ਼ਿਆਦਾ ਸ਼ੋਰ ਸੀ। ਇਸ ਘਟਨਾ ਦੇ ਵਿਰੋਧ ਵਿੱਚ ਮੰਤਰੀ ਅਤੇ ਰੂਲਿੰਗ ਪਾਰਟੀ ਦੇ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਗਏ ਅਤੇ ਇਸ ਘਟਨਾ ਦੀ ਨਿਖੇਧੀ ਕਰਨ ਲੱਗ ਗਏ।)

(ਇਸ ਸਮੇਂ ਵੀ ਅਜ਼ਾਦ ਮੈਂਬਰ, ਸਰਦਾਰ ਬਲਵਿੰਦਰ ਸਿੰਘ ਬੈਂਸ ਅਤੇ ਸਰਦਾਰ ਸਿਮਰਜੀਤ ਸਿੰਘ ਬੈਂਸ ਸਦਨ ਦੇ ਵੈੱਲ ਆਫ ਦਿ ਹਾਊਸ ਵਿੱਚ ਧਰਨੇ ਤੇ ਬੈਠੇ ਸਨ।)

**ਉਪ ਮੁੱਖ ਮੰਤਰੀ (ਬੈਠੇ-ਬੈਠੇ) :** ਇਹ ਗਲਤ ਕੰਮ ਹੈ।

**Shri Sunil Jakhar (While addressing from the well of the House) :** I apologize for it.

**ਕਲਾਜ਼ 1 ਦੀ ਸਬ–ਕਲਾਜ਼ (1)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ–ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਮੰਤਰੀ ਜੀ ਬਿਲ ਪਾਸ ਕਰਨ ਲਈ ਪ੍ਰਸਤਾਵ ਕਰਨ।

**ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ (ਸਰਦਾਰ ਪਰਮਿੰਦਰ ਸਿੰਘ ਢੀਂਡਸਾ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ –

ਕਿ ਪੰਜਾਬ ਕਾਨੂੰਨ (ਵਿਸ਼ੇਸ਼ ਉਪਬੰਧ) ਬਿਲ, 2016 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ –

ਕਿ ਪੰਜਾਬ ਕਾਨੂੰਨ (ਵਿਸ਼ੇਸ਼ ਉਪਬੰਧ) ਬਿਲ, 2016 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਪੰਜਾਬ ਕਾਨੂੰਨ (ਵਿਸ਼ੇਸ਼ ਉਪਬੰਧ) ਬਿਲ, 2016 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

––––

## 8. THE PUNJAB STATE COMMISSION FOR MINORITIES (SECOND AMENDMENT) BILL, 2016

**ਮਾਨਯੋਗ ਸਪੀਕਰ** : ਮੁੱਖ ਮੰਤਰੀ ਸਾਹਿਬ ਬਿਲ ਪੇਸ਼ ਕਰਨ।

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ) :** ਸ਼੍ਰੀਮਾਨ ਜੀ, ਮੈਂ ਪੰਜਾਬ ਰਾਜ ਘੱਟ ਗਿਣਤੀਆਂ ਕਮਿਸ਼ਨ (ਦੂਜੀ ਸੋਧਨਾ) ਬਿਲ, 2016 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ–

ਕਿ ਪੰਜਾਬ ਰਾਜ ਘੱਟ ਗਿਣਤੀਆਂ ਕਮਿਸ਼ਨ (ਦੂਜੀ ਸੋਧਨਾ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ –

ਕਿ ਪੰਜਾਬ ਰਾਜ ਘੱਟ ਗਿਣਤੀਆਂ ਕਮਿਸ਼ਨ (ਦੂਜੀ ਸੋਧਨਾ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਪੰਜਾਬ ਰਾਜ ਘੱਟ ਗਿਣਤੀਆਂ ਕਮਿਸ਼ਨ (ਦੂਜੀ ਸੋਧਨਾ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼–ਵਾਰ ਵਿਚਾਰ ਕਰੇਗਾ।

### ਕਲਾਜ਼ 1 ਦੀ ਸਬ–ਕਲਾਜ਼ (2)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ–ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

## ਕਲਾਜ਼ਾਂ 2 ਤੋਂ 12

**ਮਾਨਯੋਗ ਸਪੀਕਰ :** ਕਿਉਂਜੋ ਕਲਾਜ਼ਾਂ 2 ਤੋਂ 12 ਤੱਕ ਕੋਈ ਸੋਧਨਾ ਨਹੀਂ ਹੈ, ਇਸ ਲਈ ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟਿੰਗ ਲਈ ਰੱਖ ਦਿੱਤੀਆਂ ਜਾਣ।

(**ਅਵਾਜ਼ਾਂ :** ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਕਲਾਜ਼ਾਂ 2 ਤੋਂ 12 ਤੱਕ ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਪ੍ਰਵਾਨ ਹੋਇਆ।***

## ਕਲਾਜ਼ 1 ਦੀ ਸਬ–ਕਲਾਜ਼ (1)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ–

ਕਿ ਕਲਾਜ਼ 1 ਦੀ ਸਬ–ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

## ਸਿਰਲੇਖ

**ਮਾਨਯੋਗ ਸਪੀਕਰ :** ਪ੍ਰਸ਼ਨ ਹੈ–

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਮੁੱਖ ਮੰਤਰੀ ਸਾਹਿਬ ਪ੍ਰਸਤਾਵ ਕਰਨ ਕਿ ਬਿਲ ਪਾਸ ਕੀਤਾ ਜਾਵੇ।

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ–

ਕਿ ਪੰਜਾਬ ਰਾਜ ਘੱਟ ਗਿਣਤੀਆਂ ਕਮਿਸ਼ਨ (ਦੂਜੀ ਸੋਧਨਾ) ਬਿਲ, 2016 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ–

ਕਿ ਪੰਜਾਬ ਰਾਜ ਘੱਟ ਗਿਣਤੀਆਂ ਕਮਿਸ਼ਨ (ਦੂਜੀ ਸੋਧਨਾ) ਬਿਲ, 2016 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਪੰਜਾਬ ਰਾਜ ਘੱਟ ਗਿਣਤੀਆਂ ਕਮਿਸ਼ਨ (ਦੂਜੀ ਸੋਧਨਾ) ਬਿਲ, 2016 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

----

(ਇਸ ਸਮੇਂ ਵੀ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਅਤੇ ਅਜ਼ਾਦ ਮੈਂਬਰ, ਸ਼੍ਰੀ ਰਜਨੀਸ਼ ਕੁਮਾਰ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ** ** ਨਾਹਰੇ ਲਗਾ ਰਹੇ ਸਨ ਅਤੇ ਕੁਝ ਮੈਂਬਰ ਸਦਨ ਵਿਚੋਂ ਪੇਪਰ ਚੁੱਕ ਚੁੱਕ ਕੇ ਚੇਅਰ ਵੱਲ ਸੁੱਟ ਰਹੇ ਸਨ ਜੋ ਕਿ ਵਾਚ ਐਂਡ ਵਾਰਡ ਸਟਾਫ ਵੱਲੋਂ ਰੋਕੇ ਜਾ ਰਹੇ ਸਨ ਅਤੇ ਸਦਨ ਵਿੱਚ ਬਹੁਤ ਜ਼ਿਆਦਾ ਸ਼ੋਰ ਸੀ।)

(ਇਸ ਸਮੇਂ ਵੀ ਅਜ਼ਾਦ ਮੈਂਬਰ, ਸਰਦਾਰ ਬਲਵਿੰਦਰ ਸਿੰਘ ਬੈਂਸ ਅਤੇ ਸਿਮਰਜੀਤ ਸਿੰਘ ਬੈਂਸ ਵੈੱਲ ਆਫ ਦਿ ਹਾਊਸ ਵਿੱਚ ਧਰਨੇ ਉਤੇ ਬੈਠੇ ਸਨ।)

----

## 9. THE KHALSA UNIVERSITY BILL, 2016

***(Replacing Ordinance)***

**ਮਾਨਯੋਗ ਸਪੀਕਰ :** ਸਰਦਾਰ ਸੁਰਜੀਤ ਸਿੰਘ ਰੱਖੜਾ ਜੀ ਅਗਲਾ ਬਿਲ ਪੇਸ਼ ਕਰਨ।

**ਪੇਂਡੂ ਜਲ ਸਪਲਾਈ ਅਤੇ ਸੈਨੀਟੇਸ਼ਨ ਅਤੇ ਉਚੇਰੀ ਸਿੱਖਿਆ ਤੇ ਭਾਸ਼ਾਵਾਂ ਮੰਤਰੀ (ਸਰਦਾਰ ਸੁਰਜੀਤ ਸਿੰਘ ਰੱਖੜਾ) :** ਸ਼੍ਰੀਮਾਨ ਜੀ, ਮੈਂ ਖਾਲਸਾ ਯੂਨੀਵਰਸਿਟੀ ਬਿਲ, 2016 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ ਕਿ-

ਖਾਲਸਾ ਯੂਨੀਵਰਸਿਟੀ ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿ ਖਾਲਸਾ ਯੂਨੀਵਰਸਿਟੀ ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

---

** Not Recorded as ordered by the Chair.

